

ੴ ਸਤਿਗੁਰ ਪ੍ਰਸਾਦਿ ।



ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 269

# ਰਾਗ ਮਾਲਾ ਬਾਰੇ ਵਿਚਾਰ


ਗਿ: ਬਖਸ਼ੀਸ਼ ਸਿੰਘ 'ਰਾਮ ਪੁਰਾ'
ਚੰਡੀਗੜ


ਸਿਖ ਧਰਮ ਦੇ ਪ੍ਰਚਾਰ ਲਈ ਤੁਸੀ ਕੀ ਕਰ ਰਹੇ ਹੋ ?
ਹੋਰ ਨਹੀਂ ਤਾਂ ਗੁਰੂ ਨਾਨਕ ਦੇਵ ਮਿਸ਼ਨ ਦੇ ਟ੍ਰੈਕਟ
ਆਪ ਪੜੋ ਤੇ ਹੋਰਨਾਂ ਨੂੰ ਪੜ੍ਹਾਉ ।


ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ

ਡਾਕਘਰ ਸਨੌਰ ਪਟਿਆਲਾ, 147001

ਪੰਜਾਬ (ਇੰਡੀਆ)

ਕੀਮਤ 30 ਪੈਸੇ

ਗਿਆਨੀ ਬਖ਼ਸ਼ੀਸ਼ ਸਿੰਘ ਰਾਮਪੁਰਾ ਦਾ 'ਰਾਗਮਾਲਾ ਬਾਰੇ ਵਿਚਾਰ' ਦੇ ਸ਼ਿਰਨਾਵੇਂ ਹੇਠ ਲਿਖਿਆ ਲੇਖ ਮਿਸ਼ਨ ਦੇ ਪਾਠਕਾਂ ਦੀ ਭੇਟ ਕਰਦੇ ਹੋਇ ਇਹ ਦਸਨਾ ਜ਼ਰੂਰੀ ਭਾਸਦਾ ਹੈ ਕਿ ਇਹ ਰਾਗਮਾਲਾ ਸੰਬੰਧੀ ਕਿਸੇ ਵਾਦਵਿਵਾਦ ਤੋਂ ਲਾਂਭੇ ਰਹਿਕੇ ਕੇਵਲ ਸਚਾਈ ਜਾਨਣ ਦੀ ਇਛਾ ਨਾਲ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ। 'ਰਾਮਪੁਰਾ' ਜੀ ਦੇ ਇਸ ਲੇਖ ਅੰਦਰ ਕੁਝ ਅਜੇਹੇ ਨੁਕਤੇ ਵਿਚਾਰ ਅਧੀਨ ਲਿਆਂਦੇ ਗਏ ਹਨ ਜਿਨਾਂ ਦੀ ਸਚਾਈ ਨੂੰ ਪਰੋਖੇ ਨਹੀਂ ਕੀਤਾ ਜਾ ਸਕਦਾ। ਇਸ ਤੋਂ ਇਲਾਵਾ ਸ੍ਰੋ. ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸੰਨ 1932 ਵਿਚ ਪ੍ਰਕਾਸ਼ਤ ਹੋਇ 'ਸਿਖ ਰਹਿਤ ਮਰਯਾਦਾ' ਦੇ ਸ਼ਬਦਾਂ ਕਿ 'ਸ੍ਰੀ ਗੁਰੂ ਗਰੰਥ ਸਾਹਿਬ ਦੇ ਪਾਠ ਦਾ ਭੋਗ ਮੁੰਦਾਵਨੀ ਪੜ ਕੇ ਪਾ ਦਿਤਾ ਜਾਵੇ' ਦਾ ਭੀ ਕੋਈ ਆਧਾਰ ਜ਼ਰੂਰ ਹੋਵੇਗਾ। ਫਿਰ 'ਸਿਖ ਰਹਿਤ ਮਰਯਾਦਾ' ਅੰਦਰ 1932 ਵਿਚ ਇਹ ਸ਼ਬਦ ਦਰਜ ਹੋਣ ਦੇ ਬਾਵਜੂਦ ਸਰੋਮਣੀ ਕਮੇਟੀ ਦੀ ਧਾਰਮਕ ਸਲਾਹਕਾਰ ਕਮੇਟੀ ਨੂੰ 'ਇਸ ਮਸਲੇ ਬਾਰੇ ਰੀਪੋਰਟ' ਕਰਨ ਹਿਤ 27-5-45 ਨੂੰ ਨਵੀਂ ਸਬ ਕਮੇਟੀ ਨਿਯੁਕਤਨ ਦੀ ਕਿਉਂ ਲੋੜ ਪਈ ? ਇਸ ਸਬ ਕਮੇਟੀ ਬਣੀ ਨੂੰ ਚਾਲੀ ਸਾਲ ਹੋ ਗਏ ਹਨ ਅਤੇ ਇਸ ਦੇ ਚਾਰੇ ਮੈਂਬਰ ਹੀ ਇਸ ਤੋਂ ਪਹਿਲੇ ਪਰਲੋਕ ਗਮਨ ਕਰ ਚੁਕੇ ਹਨ, ਪਰ ਉਸ ਵਲੋਂ ਦਿਤੀ ਗਈ ਰੀਪੋਰਟ 'ਜੇ ਕੋਈ ਦਿਤੀ ਗਈ ਸੀ' ਦੀ ਹੁਣ ਤਕ ਕੋਈ ਉਘ ਸੁਘ ਨਾ ਨਿਕਲਨੀ ਵੀ ਭੇਦ ਭਰੀ ਹੈ। ਫਿਰ ਗਿ: ਬਖਸ਼ੀਸ਼ ਸਿੰਘ ਜੀ ਦਾ ਇਹ ਦਸਨਾ ਹੈ ਕਿ (i) ਇਹ ਰਾਗ ਮਾਲਾ ਆਲਮ ਕਵੀ ਦੇ ਕਿੱਸੇ 'ਮਾਧਵ ਨਲ ਨਾਮ ਕੰਦਲਾ' ਵਿਚ ਸੰਮਤ 1640 (ਸੰਨ 1583) ਵਿਚ ਛਪੀ ਸੀ ਅਤੇ ਇਹ ਕਿ (ii) ਇਸ ਵਿਚ ਦਿਤੇ ਰਾਗ ਰਾਗਣੀਆਂ ਦਾ ਵੇਰਵਾ ਸ੍ਰੀ ਗੁਰੂ ਗਰੰਥ ਸਾਹਿਬ ਅੰਦਰ ਆਏ ਰਾਗਾਂ ਨਾਲ ਮੇਲ ਨਹੀਂ ਖਾਂਦਾ ਵੀ ਸੁਟ ਪਾਉਣ ਵਾਲੀਆਂ ਗੱਲਾਂ ਨਹੀਂ।

ਗਿਆਨੀ ਜੀ ਨੇ ਕੁਝ ਪੁਰਾਤਨ ਸਿਖ ਗਰੰਥਾਂ ਅਤੇ ਕਈ ਵਿਦਵਾਨ ਪੰਥਕ ਹਸਤੀਆਂ ਦੇ ਹਵਾਲੇ ਨਾਲ ਵੀ ਰਾਗਮਾਲਾ ਦੇ ਗੁਰਬਾਣੀ ਹੋਣ ਦੇ ਬਿਆਨ ਦਾ

ਖੰਡਨ ਕੀਤਾ ਹੈ। ਸ੍ਰੀ ਅਕਾਲ ਤਖਤ ਸਾਹਿਬ ਤੇ ਰਾਗਮਾਲਾ ਦੇ ਨ ਪੜ੍ਹੇ ਜਾਣ ਦਾ ਭੀ ਕੋਈ ਆਧਾਰ ਹੋਵੇਗਾ।

ਇਹ ਸਾਰੇ ਨੁਕਤੇ ਦੀਰਘ ਵਿਚਾਰ ਮੰਗਦੇ ਹਨ। ਇਸ ਨੂੰ ਲਮਕਾਈ ਜਾਣਾ ਵੀ ਪੰਥਕ ਹਿਤ ਵਿਚ ਨਹੀਂ, ਨ ਕਿਸੇ ਇਕੱਲੇ ਦੁਕੱਲੇ ਸਜਣ ਨੂੰ ਭਾਵੇਂ ਓਹ ਇਸ ਵਿਸ਼ੇ ਤੇ ਅਥਾਰਟੀ ਭੀ ਕਿਉਂ ਨ ਹੋਵੇ, ਕੋਈ ਫੈਸਲਾ ਦੇਣ ਦਾ ਅਧਕਾਰ ਹੈ। ਇਹ ਨਿਰੋਲ ਧਾਰਮਕ ਤੇ ਪੰਥਕ ਮਸਲਾ ਹੈ, ਇਸ ਦਾ ਫ਼ੈਸਲਾ ਧਾਰਮਕ ਪੰਥਕ ਜਮਾਤਾਂ ਨੂੰ ਹੀ ਕਰਨਾ ਬਣਦਾ ਹੈ ਜਿਨਾਂ ਵਿਚ ਇਸ ਵੇਲੇ ਸਿਖ ਮੁਖੀ ਬਾਡੀ ਸ਼੍ਰੋਮਣੀ ਗੁਰਦੁਆਰਾ ਕਮੇਟੀ ਹੀ ਹੈ ਉਸ ਨੂੰ ਇਸ ਵਿਚ ਅਗਵਾਈ ਦੇਣੀ ਚਾਹੀਦੀ ਹੈ ਅਤੇ ਹੋਰ ਧਾਰਮਕ ਪੰਥਕ ਜਮਾਤਾਂ, ਯਥਾ ਚੀਫ ਖਾਲਸਾ ਦੀਵਾਨ, ਕੇਂਦਰੀ ਸਿੰਘ ਸਭਾ, ਪੰਜਾਂ ਤਖਤ ਸਾਹਿਬਾਨ, ਦਿਲੀ ਗੁਰਦੁਆਰਾ ਕਮੇਟੀ ਨਾਲ ਇਸ ਪਰਥਾਏ ਵਿਚਾਰ ਵਟਾਂਦਰੇ ਕਰਨ ਉਪ੍ਰੰਤ ਆਖਰੀ ਫੈਸਲਾ ਦੇ ਦੇਣਾ ਚਾਹੀਦਾ ਹੈ।

ਗੁਰੂ ਨਾਨਕ ਦੇਵ ਮਿਸ਼ਨ ਦਾ ਇਹ ਲੇਖ ਪ੍ਰਸਾਰਨ ਦਾ ਭਾਵ ਸਿਖ ਧਾਰਮਕ ਜਥੇਬੰਦੀਆਂ ਦਾ ਧਿਆਨ ਇਸ ਜ਼ਰੂਰੀ ਮਸਲੇ ਵੱਲ ਦਿਵਾਉਣਾ ਹੀ ਹੈ।

ਸਕੱਤਰ

# ਰਾਗ ਮਾਲਾ ਬਾਰੇ ਵਿਚਾਰ

(ਸ. ਬਖਸ਼ੀਸ਼ ਸਿੰਘ 'ਰਾਮਪੁਰਾ' ਚੰਡੀਗੜ)

ਕਈ ਇਕ ਸਿਖ ਸੱਜਨਾਂ ਦੇ ਘਰਾਂ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਦੇ ਪਾਠ ਦਾ ਅਖੰਡ ਜਾਂ ਸਾਧਾਰਨ ਪਾਠ ਦੇ ਅਵਸਰ ਤੇ ਮੈਂ ਵੇਖਿਆ ਕਿ ਕਈ ਸਿੱਖ ਗੁਰੂ ਗਰੰਥ ਸਾਹਿਬ ਦੇ ਪਾਠ ਦਾ ਭੋਗ ਪਾਉਣ ਸਮੇਂ ਰਾਗ ਮਾਲਾ ਦਾ ਪਾਠ ਕਰਦੇ ਹਨ ਪਰ ਕਈ ਸਿੱਖ ਰਾਗ ਮਾਲਾ ਦਾ ਪਾਠ ਨਹੀਂ ਕਰਦੇ। ਇਹ ਵੇਖ ਕੇ ਮੇਰੇ ਮਨ ਵਿਚ ਖਿਆਲ ਉਤਪਨ ਹੋਇਆ ਕਿ ਸਾਰੇ ਸਿੱਖਾਂ ਦਾ ਗਰੰਥ ਤਾਂ ਇਕੋ ਹੀ ਹੈ ਪਰ ਉਸ ਦੇ ਪਾਠ ਦੀ ਮਰਯਾਦਾ ਵਿਚ ਇਹ ਵਿਤਕਰਾ ਕਿਉਂ ਹੈ ? ਇਸ ਸੰਬੰਧ ਵਿਚ ਖੋਜ ਪੜਤਾਲ ਕਰਨੀ ਚਾਹੀਦੀ ਹੈ। ਇਸ ਆਸ਼ੇ ਨੂੰ ਮੁੱਖ ਰਖ ਕੇ ਮੈਂ ਪੰਥ ਦੇ ਪੰਜਾਂ ਤਖਤਾਂ ਦੀਆਂ ਮੈਨੇਜਿੰਗ ਕਮੇਟੀਆਂ ਦੇ ਮੈਨੇਜਰਾਂ ਨੂੰ ਚਿੱਠੀਆਂ ਲਿਖ ਦਿੱਤੀਆਂ ਕਿ ਕ੍ਰਿਪਾ ਕਰਕੇ ਮੈਨੂੰ ਇਹ ਦੱਸੋ ਕਿ ਆਪ ਦੇ ਤਖਤ ਤੇ ਸ੍ਰੀ ਗੁਰੂ ਗਰੰਥ ਸਾਹਿਬ ਦੇ ਪਾਠ ਦਾ ਭੋਗ ਪਾਉਣ ਸਮੇਂ ਰਾਗ ਮਾਲਾ ਦਾ ਪਾਠ ਕੀਤਾ ਜਾਂਦਾ ਹੈ ਜਾਂ ਨਹੀਂ।

2. ਬਾਕੀ ਦੇ ਚੌਹਾਂ ਤਖਤਾਂ ਦੇ ਮੈਨੇਜਰਾਂ ਨੇ ਤਾਂ ਮੈਨੂੰ ਸੂਚਿਤ ਕੀਤਾ ਹੈ ਕਿ ਉਨ੍ਹਾਂ ਤਖਤਾਂ ਤੇ ਰਾਗ ਮਾਲਾ ਦਾ ਪਾਠ ਕੀਤਾ ਜਾਂਦਾ ਹੈ। ਪਰ ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ, ਅੰਮ੍ਰਿਤਸਰ ਦੀ ਧਰਮ ਪਰਚਾਰ ਕਮੇਟੀ ਦੇ ਮੀਤ ਸਕੱਤਰ ਨੇ ਮਿਤੀ 12-2-75 ਨੂੰ ਮੈਨੂੰ ਸੂਚਿਤ ਕੀਤਾ ਸੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਤਾਂ ਰਾਗ ਮਾਲਾ ਨਹੀਂ ਪੜ੍ਹੀ ਜਾਂਦੀ ਪਰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਪੜ੍ਹੀ ਜਾਂਦੀ ਹੈ। ਉਨ੍ਹਾਂ ਮੈਨੂੰ ਇਹ ਵੀ ਸੂਚਿਤ ਕੀਤਾ ਹੈ ਕਿ ਰਾਗ ਮਾਲਾ ਪੜ੍ਹਨੀ ਕੋਈ ਜ਼ਰੂਰੀ ਨਹੀਂ ਅਤੇ ਸਥਾਨਕ ਮਰਯਾਦਾ ਅਨੁਸਾਰ ਪੜ੍ਹਨੀ ਜਾਂ ਨਾ ਪੜ੍ਹਨੀ ਵਿਚਾਰ ਕਰ ਲੈਣੀ ਚਾਹੀਦੀ ਹੈ।'

3. ਮਿਤੀ 20-3-76 ਨੂੰ ਉਨ੍ਹਾਂ ਮੈਨੂੰ ਇਹ ਵੀ ਸੂਚਿਤ ਕੀਤਾ ਸੀ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਕ ਸਲਾਹਕਾਰ ਕਮੇਟੀ ਨੇ **27-5-1945** ਨੂੰ ਮਤਾ ਪਾਸ ਕਰਕੇ ਹੇਠ ਲਿਖੇ ਸਜਨਾ ਦੀ ਇਕ ਸਬ ਕਮੇਟੀ ਬਣਾਈ ਸੀ ਅਤੇ ਉਨ੍ਹਾਂ ਨੂੰ ਕਿਹਾ ਸੀ ਕਿ ਉਹ ਸਾਰੇ ਇਕੱਠੇ ਜਾ ਕੇ ਕਰਤਾਰਪੁਰ ਸਾਹਿਬ ਵਾਲੀ, ਦਮਦਮੇਂ ਸਾਹਿਬ ਵਾਲੀ, ਭਾਈ ਬੰਨੋ ਵਾਲੀ ਅਤੇ ਢਾਕੇ ਵਾਲੀ

ਬੀੜ ਦੇ ਦਰਸ਼ਨ ਕਰਨ ਅਤੇ ਹੋਰ ਜਿਨ੍ਹਾਂ ਪੁਰਾਤਨ ਬੀੜਾਂ ਦੇ ਵੀ ਉਹ ਦਰਸ਼ਨ ਕਰਨੇ ਜ਼ਰੂਰੀ ਸਮਝਣ, ਉਨ੍ਹਾਂ ਦੇ ਵੀ ਦਰਸ਼ਨ ਕਰਕੇ ਇਸ ਮਸਲੇ ਬਾਰੇ ਆਪਣੀ ਰਿਪੋਰਟ ਦੇਣ :—

(1) ਸਿੰਘ ਸਾਹਿਬ ਜਥੇਦਾਰ ਮੋਹਣ ਸਿੰਘ ਜੀ ।
(2) ਪ੍ਰੋ: ਜੋਧ ਸਿੰਘ ਜੀ ।
(3) ਪ੍ਰੋ: ਤੇਜਾ ਸਿੰਘ; ਜੀ ਅਤੇ
(4) ਪ੍ਰੋ: ਗੰਗਾ ਸਿੰਘ ਜੀ ।

4. ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੇ ਮੀਤ ਸਕੱਤਰ ਨੂੰ ਲਿਖਿਆ ਸੀ ਕਿ ਇਹ ਗੱਲ ਤਾਂ ਹਾਸੋ-ਹੀਣੀ ਜਿਹੀ ਲਗਦੀ ਹੈ ਕਿ ਅਕਾਲ ਤਖਤ ਸਾਹਿਬ ਵਿਖੇ ਤਾਂ ਰਾਗ ਮਾਲਾ ਦਾ ਪਾਠ ਨਹੀਂ ਕੀਤਾ ਜਾਂਦਾ ਪਰ ਸ੍ਰੀ ਹਰਿਮੰਦਰ ਸਾਹਿਬ ਵਿਖੇ ਅਤੇ ਪੰਥ ਦੇ ਬਾਕੀ ਚੋਹਾਂ ਤਖ਼ਤਾਂ ਤੇ ਰਾਗ ਮਾਲਾ ਦਾ ਪਾਠ ਕੀਤਾ ਜਾਂਦਾ ਹੈ। ਮੈਂ ਉਨ੍ਹਾਂ ਨੂੰ ਇਹ ਵੀ ਲਿਖਿਆ ਸੀ ਕਿ ਤੁਹਾਡਾ ਵਿਚਾਰ ਕਿ "ਰਾਗ ਮਾਲਾ ਪੜ੍ਹਨ ਜਾਂ ਨਾਂ ਪੜ੍ਹਨ ਬਾਰੇ ਸਥਾਨਕ ਮਰਯਾਦਾ ਅਨੁਸਾਰ ਵਿਚਾਰ ਕਰ ਲੈਣੀ ਚਾਹੀਦੀ ਹੈ" ਵੀ ਹਾਸੋ ਹੀਣਾ ਜਿਹਾ ਲਗਦਾ ਹੈ। ਇਸ ਬਾਰੇ ਇਕ ਅੱਟਲ ਫੈਸਲਾ ਕਰਕੇ ਛੇਤੀ ਤੋਂ ਛਤੀ ਸਿੱਖ ਜਨਤਾ ਦੀ ਅਗਵਾਈ ਲਈ "ਸਿਖੀ ਰਹਿਤ ਮਰਯਾਦਾ" ਨਾਮੀ ਪੁਸਤਕ ਵਿੱਚ ਸਾਫ ਸਾਫ ਲਿਖ ਦੇਣਾ ਚਾਹੀਦਾ ਹੈ ਕਿ ਰਾਗਮਾਲਾ ਦਾ ਪਾਠ ਕਰਨਾ ਚਾਹੀਦਾ ਹੈ ਜਾਂ ਨਹੀ ਤਾਂ ਜੋ ਸਮੁੱਚੇ ਪੰਥ ਵਿਚ ਇਕੋ ਹੀ ਮਰਯਾਦਾ ਪ੍ਰਚਲੱਤ ਹੋ ਸਕੇ ।

5. ਮੈਂ ਉਨ੍ਹਾਂ ਤੋਂ ਇਹ ਵੀ ਪੁੱਛਿਆ ਸੀ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਕ ਸਲਾਹਕਾਰ ਕਮੇਟੀ ਨੇ ਰਾਗਮਾਲਾ ਦੇ ਗੰਭੀਰ ਮਸਲੇ ਬਾਰੇ ਖੋਜ ਪੜਤਾਲ ਕਰਕੇ ਰਿਪੋਰਟ ਕਰਨ ਲਈ, ਜਿਹੜੀ ਸਬ ਕਮੇਟੀ 27.5.45 ਨੂੰ ਬਣਾਈ ਸੀ, ਕੀ ਉਸ ਸਬ-ਕਮੇਟੀ ਨੇ ਅਜੇ ਤੱਕ ਇਸ ਮਸਲੇ ਬਾਰੇ ਆਪਣੀ ਰਿਪੋਰਟ ਦਿੱਤੀ ਹੈ ਜਾਂ ਨਹੀ ? ਜੇ ਉਸ ਸਬ ਕਮੇਟੀ ਨੇ ਆਪਣੀ ਰਿਪੋਰਟ ਦੇ ਦਿੱਤੀ ਹੈ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪਰਚਾਰ ਕਮੇਟੀ ਨੇ ਉਸ ਤੇ ਵਿਚਾਰ ਕਰਕੇ ਕੀ ਫੈਸਲਾ ਕੀਤਾ ਹੈ ? ਜੇ ਉਸ ਸਬ-ਕਮੇਟੀ ਨੇ ਅਜੇ ਆਪਣੀ ਰਿਪੋਰਟ ਨਹੀਂ ਦਿੱਤੀ ਤਾਂ ਤੁਸੀਂ ਉਸ ਸਬ-ਕਮੇਟੀ ਦੇ ਮੈਂਬਰਾਂ ਨੂੰ ਰਿਪੋਰਟ ਛੇਤੀ ਦੇਣ ਲਈ ਚਿਤਾਵਨੀ ਕਰਵਾਈ ਹੈ ਕਿ ਨਹੀਂ ? ਉਸ ਸਬ-ਕਮੇਟੀ ਨੂੰ ਬਣਿਆਂ 32 ਸਾਲ ਤੋਂ ਵੱਧ ਸਮਾਂ ਹੋ ਗਿਆ ਹੈ ਪਰ ਅਜੇ ਤੱਕ ਆਪ ਨੇ

ਉਸ ਸਬ-ਕਮੇਟੀ ਦੀ ਰਿਪੋਰਟ ਬਾਰੇ ਕੋਈ ਉਘ ਸੁਘ ਨਹੀਂ ਕੱਢੀ? ਇਹ ਸ਼ਲਾਘਾ ਯੋਗ ਨਹੀਂ ਹੈ। ਮੈਂ ਉਨ੍ਹਾਂ ਤੋਂ ਇਹ ਵੀ ਪੁੱਛਿਆ ਸੀ ਕਿ :—

(1) ਕੀ ਗੁਰੂ ਹਰਿ ਗੋਬਿੰਦ ਸਾਹਿਬ (ਜਿਨ੍ਹਾਂ ਨੇ ਸ੍ਰੀ ਅਕਾਲ ਤਖ਼ਤ ਕਾਇਮ ਕੀਤਾ ਸੀ) ਦੇ ਸਮੇਂ ਤੋਂ ਹੀ, ਸ੍ਰੀ ਅਕਾਲ ਤਖ਼ਤ ਵਿਖੇ ਰਾਗ ਮਾਲਾ ਦਾ ਪਾਠ ਨਹੀਂ ਕੀਤਾ ਜਾਂਦਾ ਜਾਂ ਇਸ ਬਾਰੇ ਉਸ ਤੋਂ ਬਾਅਦ ਕੋਈ ਮਤਾ ਪਾਸ ਕੀਤਾ ਗਿਆ ਸੀ? ਜੇ ਅਜਿਹਾ ਮਤਾ ਉਸ ਤੋਂ ਬਾਅਦ ਪਾਸ ਕੀਤਾ ਗਿਆ ਸੀ ਤਾਂ ਉਸ ਮਤੇ ਦੀ ਨਕਲ ਮੇਰੀ ਜਾਣਕਾਰੀ ਲਈ ਮੈਨੂੰ ਛੇਤੀ ਭੇਜੀ ਜਾਵੇ।

(2) ਕੀ ਗੁਰੂ ਗਰੰਥ ਸਾਹਿਬ ਦੀ ਆਦਿ ਬੀੜ (ਜਿਹੜੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਤੋਂ ਲਿਖਵਾਈ ਸੀ) ਅਤੇ ਦਮਦਮੇ ਸਾਹਿਬ ਵਾਲੀ ਬੀੜ (ਜਿਹੜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਲਿਖਵਾਈ ਸੀ) ਵਿਚ ਵੀ ਰਾਗ ਮਾਲਾ ਦਰਜ ਹੈ ? ਉਹ ਬੀੜਾਂ ਹੁਣ ਕਿੱਥੇ ਹਨ?

(3) ਆਪ ਦੇ ਵਿਚਾਰ ਮੁਤਾਬਕ ਰਾਗ ਮਾਲਾ ਕਿਸ ਨੇ ਉਚਾਰਨ ਕੀਤੀ ਸੀ ?

6. ਉਸ ਦੇ ਉਤੱਰ ਵਿਚ ਜੁਲਾਈ 1977 ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਸ: ਸਾਧੂ ਸਿੰਘ ਜੀ ਨੇ ਮੈਨੂੰ ਸੂਚਿਤ ਕੀਤਾ ਸੀ ਕਿ ਇਸ ਮਸਲੇ ਬਾਰੇ ਲਿਖਾ ਪੜ੍ਹੀ ਨਾ ਕੀਤੀ ਜਾਵੇ ਅਤੇ ਅੰਮ੍ਰਿਤਸਰ ਸਾਹਿਬ ਪੁੱਜ ਕੇ ਨਿੱਜੀ ਪੱਧਰ ਤੇ ਗੱਲ ਬਾਤ ਕੀਤੀ ਜਾਵੇ। ਉਸ ਤੋਂ ਬਾਅਦ ਮੈਂ ਉਨ੍ਹਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਪ੍ਰਧਾਨ ਸ: ਗੁਰਚਰਨ ਸਿੰਘ ਜੀ ਟੌਹੜਾ ਨੂੰ ਕਈ ਪੱਤਰ ਲਿਖੇ ਸਨ ਕਿ ਮੈਨੂੰ ਇਸ ਗੰਭੀਰ ਮਸਲੇ ਬਾਰੇ ਨਿੱਜੀ ਪੱਧਰ ਤੇ ਵਿਚਾਰ ਵਟਾਂਦਰਾ ਕਰਨ ਲਈ ਸਮਾਂ ਦਿਓ।

7. ਇਸ ਸਮੇਂ ਵਿਚ ਮੈਨੂੰ ਇਕ ਸੱਜਣ ਨੇ ਲਿਖਿਆ ਸੀ ਕਿ **ਰਾਗ ਮਾਲਾ ਅਕਬਰ ਬਾਦਸ਼ਾਹ ਦੇ ਸਮੇਂ ਦੇ ਆਲਿਮ ਨਾਮੀ** ਮੁਸਲਮਾਨ ਸੂਫ਼ੀ **ਕਵੀ ਦੀ ਕਿਰਤ ਹੈ ਅਤੇ ਇਹ** ਉਸ ਦੇ **''ਮਾਧਵ ਨਾਲ ਕਾਮ ਕੰਦਲਾ ''ਨਾਮੀ ਕਿੱਸੇ ਦਾ ਹਿੱਸਾ ਹੈ।''** ਉਸ ਦਿਨ ਤੋਂ ਹੀ ਮੇਰੇ ਮਨ ਵਿਚ ਵਿਚਾਰ ਆਈ ਕਿ

ਜੇ ਉਹ ਕਿੱਸਾ ਮਿਲ ਜਾਵੇ ਤਾਂ ਸਹਿਜੇ ਹੀ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਾਹਿਬ ਅਤੇ ਹੋਰ ਮੈਂਬਰਾਂ ਨੂੰ ਰਾਗ ਮਾਲਾ ਦੀ ਅਸਲੀਅਤ ਬਾਰੇ ਜਾਣੂ ਕਰਵਾਇਆ ਜਾ ਸਕਦਾ ਹੈ। ਇਕ ਦਿਨ ਜਦੋਂ ਮੈਂ ਧਾਰਮਿਕ ਪੁਸਤਕ ਖਰੀਦਣ ਲਈ ਇਕ ਦੁਕਾਨ ਤੇ ਗਿਆ ਤਾਂ ਮੈਨੂੰ ਆਲਿਮ ਕਵੀ ਦਾ ਲਿਖਿਆ "ਮਾਧਵ ਨਲ ਕਾਮ ਕੰਦਲਾ" ਨਾਮੀ ਕਿੱਸਾ ਵੀ ਮਿਲ ਗਿਆ। ਉਹ **ਕਿੱਸਾ ਮੇਰੇ ਪਾਸ ਮੌਜੂਦ ਹੈ। ਰਾਗ ਮਾਲਾ ਦਾ ਸਾਰਾ ਮਜਮੂਨ ਮਾਮੂਲੀ ਪਾਠ ਭੇਦ ਨਾਲ ਜਿਸ ਤਰ੍ਹਾਂ ਕਿ ਪੁਰਾਤਨ ਹੱਥ ਲਿਖਤ ਪੁਸਤਕਾਂ ਵਿਚ ਅਕਸਰ ਹੁੰਦਾ ਹੈ, ਹੂ ਬਹੂ ਉਸ ਕਿੱਸੇ ਵਿਚ ਦਿੱਤਾ ਹੋਇਆ ਹੈ**। ਜੇ ਕੋਈ ਸੱਜਣ ਦੇਖਣਾ ਚਾਹੇ ਤਾਂ ਉਹ ਮੇਰੇ ਕੋਲੋਂ ਦੇਖ ਸਕਦਾ ਹੈ । **ਆਲਿਮ ਕਵੀ ਨੇ ਉਹ ਕਿੱਸਾ ਸੰਨ 991 ਹਿਜ਼ਰੀ ਮੁਤਾਬਕ ਸੰਮਤ 1640 ਬਿ: ਵਿਚ ਅਰਥਾਤ ਗੁਰੂ ਗਰੰਥ ਸਾਹਿਬ ਦੀ ਬੀੜ ਤਿਆਰ ਹੋਣ ਤੋਂ 21 ਸਾਲ ਪਹਿਲਾਂ ਲਿਖਿਆ ਸੀ ।**

8. ਉਹ ਕਿੱਸਾ ਮਿਲਣ ਤੋਂ ਬਾਅਦ ਵੀ ਮੈਂ ਕਈ ਵਾਰ ਰਾਗਮਾਲਾ ਦੀ ਅਸਲੀਅਤ ਬਾਰੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਾਹਿਬ ਸ੍ਰ: ਗੁਰਚਰਨ ਸਿੰਘ ਟੋਹੜਾ ਅਤੇ ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਦੇ ਜਥੇਦਾਰ ਸਾਹਿਬ ਨੂੰ ਲਿਖਿਆ ਸੀ ਕਿ ਕਿਉਂਕਿ **ਰਾਗ ਮਾਲਾ ਗੁਰਬਾਣੀ ਨਹੀਂ ਹੈ, ਇਸ ਲਈ ਅੱਗੇ ਤੋਂ ਉਸ ਨੂੰ ਗੁਰੂ ਗਰੰਥ ਸਾਹਿਬ ਵਿਚ ਛਪਵਾਉਣਾ ਨਹੀਂ ਚਾਹੀਦਾ।** ਇਸ ਲਈ ਇਸ ਗੰਭੀਰ ਮਸਲੇ ਬਾਰੇ ਨਿੱਜੀ ਪੱਧਰ ਤੇ ਵਿਚਾਰ ਵਟਾਂਦਰਾ ਕਰਨ ਲਈ ਮੈਨੂੰ ਛੇਤੀ ਟਾਈਮ ਦਿਉ। ਟੋਹੜਾ ਸਾਹਿਬ ਨੇ ਇਸ ਮਸਲੇ ਬਾਰੇ ਵਿਚਾਰ ਸਾਝੇ ਕਰਨ ਲਈ ਦਾਸ ਨੂੰ 18.3.78 ਨੂੰ S.G.P.C. Amritsar ਦੇ ਦਫਤਰ ਵਿਚ ਹਾਜ਼ਰ ਹੋਣ ਲਈ ਸੱਦਾ ਭੇਜਿਆ ਸੀ। ਦਾਸ ਤਾਂ ਉਨ੍ਹਾਂ ਦੇ ਹੁਕਮ ਅਨੁਸਾਰ 18.3.78 ਨੂੰ ਸਵੇਰੇ 10–30 ਵਜੇ, ਉਨ੍ਹਾਂ ਦੇ ਦਫਤਰ ਪਹੁੰਚ ਗਿਆ ਸੀ, ਪਰ ਟੌਹੜਾ ਸਾਹਿਬ ਆਪਣੇ ਵਾਅਦੇ ਮੁਤਾਬਕ ਉਥੇ ਨਾ ਪੁੱਜੇ। ਫਿਰ ਮੈਂ ਜਥੇਦਾਰ ਸਾਧੂ ਸਿੰਘ ਜੀ ਭੌਰਾ ਜਥੇਦਾਰ ਅਕਾਲ ਤਖ਼ਤ ਸਾਹਿਬ ਦੇ ਦਰਸ਼ਨ ਕਰਨ ਅਤੇ ਉਨ੍ਹਾਂ ਦੇ ਸ਼ੁਭ ਵਿਚਾਰ ਸੁਣਨ ਲਈ ਉਨ੍ਹਾਂ ਦੇ ਬੁੰਗੇ ਤੇ ਪਹੁੰਚਿਆ, ਪਰ ਕਿਉਂਕਿ ਉਸ ਦਿਨ ਭੈਣ ਜੀ (ਉਨ੍ਹਾਂ ਦੀ ਧਰਮ ਪਤਨੀ) ਦੀ ਸਿਹਤ ਠੀਕ ਨਹੀਂ ਸੀ, ਉਨ੍ਹਾਂ ਨਾਲ ਵੀ ਖੁਲ੍ਹ ਕੇ ਵਿਚਾਰ ਸਾਂਝੀ

ਨਾ ਕਰ ਸਕਿਆ। ਉਨ੍ਹਾਂ ਨੇ ਇਹ ਤਾ ਮੈਨੂੰ ਦੱਸਿਆ ਸੀ ਕਿ ਉਹ ਮੇਰੇ ਨਾਲ ਸਹਿਮਤ ਹਨ ਕਿ ਰਾਗ ਮਾਲਾ ਗੁਰਬਾਣੀ ਨਹੀਂ ਹੈ, ਪਰ ਚੂੰਕਿ ਇਹ ਸਮੁੱਚੇ ਪੰਥ ਨਾਲ ਸਬੰਧਤ ਮਸਲਾ ਹੈ, ਇਸ ਲਈ ਇਸ ਬਾਰੇ ਧਾਰਮਕ ਸਲਾਹਕਾਰ ਕਮੇਟੀ ਦੀ ਇਕੱਤਰਤਾ ਵਿਚ ਵਿਚਾਰ ਕਰਕੇ ਛੇਤੀ ਇਕ ਅਟੱਲ ਫੈਸਲਾ ਕਰਵਾਇਆ ਜਾਵੇਗਾ। ਪਤਾ ਨਹੀਂ ਉਸ ਤੋਂ ਬਾਅਦ ਉਨ੍ਹਾਂ ਨੇ ਇਸ ਸਬੰਧ ਵਿਚ ਕੀ ਕਾਰਵਾਈ ਕੀਤੀ ਹੈ ? ਜੇ ਧਰਮ ਦੇ ਆਗੂ ਹੀ ਸੰਗਤਾਂ ਨੂੰ ਰਾਹੇ ਨਾ ਪਾਉਣ ਤਾਂ ਤੁਸੀਂ ਆਪ ਹੀ ਦੱਸੋ ਕਿ ਸੰਗਤਾਂ ਅਗਵਾਈ ਲਈ ਹੋਰ ਕਿਸ ਦਾ ਪੱਲਾ ਫੜਨ ?

9. ਮੈਨੂੰ ਕਈ ਇਕ ਸੱਜਣਾਂ ਨੇ ਇਹ ਵੀ ਲਿਖਿਆ ਹੈ ਕਿ ਉਨ੍ਹਾਂ **ਕਈ ਅਜਿਹੀਆਂ ਹੱਥ ਲਿਖਿਤ ਬੀੜਾਂ ਦੇ ਵੀ ਦਰਸ਼ਨ ਕੀਤੇ ਹਨ ਜਿਨ੍ਹਾਂ ਵਿਚ ਰਾਗ ਮਾਲਾ ਹੈ ਹੀ ਨਹੀਂ**। ਕੀ ਉਹ ਸਬੰਧਤ ਲਿਖਾਰੀਆਂ ਨੇ ਅਧੂਰੀਆ ਹੀ ਛੱਡ ਦਿੱਤੀਆਂ ਸਨ ? ਇਹ ਤਾਂ ਬੜੀ ਅਸਚਰਜ ਜਿਹੀ ਗੱਲ ਲਗਦੀ ਹੈ।

ਇਸੇ ਦੌਰਾਨ ਮੈਨੂੰ ਇਕ ਸੱਜਣ ਨੇ ਦੱਸਿਆ ਕਿ S.G.P.C. ਵੱਲੋਂ ਛਪਵਾਈ "ਸਿਖ ਰਹਿਤ ਮਰਯਾਦਾ" ਦੀ 1938 ਦੀ ਐਡੀਸ਼ਨ ਵਿਚ ਸਾਫ਼-ਸਾਫ਼ ਦੱਸਿਆ ਹੈ ਕਿ "ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ਮੁੰਦਾਵਣੀ ਪੜ੍ਹ ਕੇ ਪਾ ਦਿਤਾ ਜਾਵੇ।" ਇਸ ਗੱਲ ਦੀ verification ਲਈ ਮੈਂ 30-4-84 ਨੂੰ S.G.P.C. Amritsar ਦੀ "ਸਿਖ ਰੈਫਰੈਂਸ ਲਾਇਬ੍ਰੇਰੀ" ਵਿਚ ਗਿਆ ਸਾਂ। ਲਾਇਬ੍ਰੇਰੀ ਦੇ ਇੰਚਾਰਜ ਨੇ ਮੈਨੂੰ "ਸਿਖ ਰਹਿਤ ਮਰਯਾਦਾ" ਦੀ 1938 ਦੀ ਐਡੀਸ਼ਨ ਦੇ ਦਿੱਤੀ। ਉਸ ਵਿਚ ਸਾਫ਼ ਸਾਫ਼ ਦੱਸਿਆ ਹੋਇਆ ਹੈ ਕਿ "ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ਮੁੰਦਾਵਣੀ ਪੜ੍ਹ ਕੇ ਪਾ ਦਿੱਤਾ ਜਾਵੇ।"

10. ਮੇਰੀ ਤਾਂ ਇਹ ਵਿਚਾਰ ਹੈ ਕਿ ਕਿਉਂਕਿ ਰਾਗ ਮਾਲਾ ਦਾ ਪਾਠ ਸ੍ਰੀ ਅਕਾਲ ਤਖ਼ਤ ਸਾਹਿਬ, ਵਿਖੇ ਨਹੀਂ ਕੀਤਾ ਜਾਂਦਾ, ਇਸ ਲਈ ਜੇ ਸਾਡੇ ਮਨਾਂ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਅਤੇ ਉਥੇ ਪ੍ਰਚਲਤ ਮਰਯਾਦਾ ਦਾ ਆਦਰ ਸਤਿਕਾਰ ਹੈ ਤਾਂ ਉਹੀ ਮਰਯਾਦਾ, ਬਾਕੀ ਦੇ ਚਹੁੰ ਤਖ਼ਤਾਂ ਅਤੇ ਹੋਰ ਗੁਰਦੁਆਰਿਆਂ (ਜਿਹਨਾਂ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਆਪਣਾ ਹੀ ਕੰਟਰੋਲ ਹੈ) ਵਿਖੇ ਵੀ ਛੇਤੀ ਤੋਂ ਛੇਤੀ ਪ੍ਰਚਲਤ ਕਰ ਦੇਣੀ ਚਾਹੀਦੀ

ਹੈ। ਇਸ ਗੰਭੀਰ ਮਾਮਲੇ ਨੂੰ ਹੋਰ ਕਿੰਨਾਂ ਕੁ ਚਿਰ ਲਮਕਾਈ ਰੱਖਾਂ ਗੇ ? ਇਸ ਦਾ ਫੈਸਲਾ ਕੌਣ ਕਰੇਗਾ ਅਤੇ ਕਦੋਂ ਕਰੇਗਾ ? ਵੱਖ ਵੱਖ ਧਰਮ ਅਸਥਾਨਾਂ ਵਿਖੇ, ਵੱਖੋ ਵੱਖ ਮਰਯਾਦਾ ਵੇਖ ਕੇ, ਹੋਰ ਮਜ਼ਹਬਾਂ ਦੇ ਵੀਰਾਂ ਦੇ ਮਨਾਂ ਵਿਚ ਕੀ, ਸਿੱਖ ਸੰਗਤਾਂ ਦੇ ਮਨਾਂ ਵਿਚ ਵੀ ਗ਼ਲਤ ਫ਼ਹਿਮੀਆਂ ਅਤੇ ਸ਼ੰਕੇ ਉਤਪਨ ਹੋ ਰਹੇ ਹਨ।

11. ਦਰਅਸਲ ਰਾਗ ਮਾਲਾ ਦਾ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਦੱਸੇ 31 ਰਾਗਾਂ ਨਾਲ ਕੋਈ ਸਬੰਧ ਨਹੀਂ ਹੈ, ਕਿਉਂਕਿ ਉਸ ਵਿਚ ਜੋ 6 ਰਾਗ ਪ੍ਰਧਾਨ ਮੰਨੇ ਗਏ ਹਨ, ਉਨ੍ਹਾਂ **ਵਿਚੋਂ ਮਾਲ ਕੋਸ, ਦੀਪਕ ਅਤੇ ਮੇਘ ਰਾਗ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਹੈ ਹੀ ਨਹੀਂ। ਇਸ ਤੋਂ ਇਲਾਵਾ ਗੁਰੂ ਸਾਹਿਬਾਨ ਨੇ ਪ੍ਰਧਾਨ ਰਾਗ ਸ੍ਰੀ ਰਾਗ ਨੂੰ ਮੰਨਿਆ ਹੈ ਪਰ ਰਾਗਮਾਲਾ ਵਿਚ ਮੁਖ ਪਦਵੀ ਭੈਰਵ ਰਾਗ ਨੂੰ ਦਿੱਤੀ ਗਈ ਹੈ। ਇਹ ਫ਼ਰਕ ਕੋਈ ਥੋੜਾ ਨਹੀਂ। ਸ੍ਰੀ ਗੁਰੂ ਗਰੰਥ ਸਾਹਿਬ ਵਿਚ ਗਉੜੀ, ਗੁਜਰੀ, ਧਨਾਸਰੀ, ਸੋਰਠਿ ਆਦਿ ਰਾਗਾਂ ਨੂੰ ਸ਼ਬਦਾਂ ਦੇ ਸ਼ੁਰੂ ਵਿਚ ਰਾਗ ਕਰਕੇ ਲਿਖਿਆ ਗਿਆ ਹੈ ਪਰ ਰਾਗ ਮਾਲਾ ਵਿਚ ਇਨ੍ਹਾਂ ਨੂੰ ਰਾਗਣੀਆਂ ਕਰਕੇ ਦੱਸਿਆ ਗਿਆ ਹੈ। ਇਸ ਤੋਂ ਸਾਫ ਸਿੱਧ ਹੁੰਦਾ ਹੈ ਕਿ ਰਾਗ ਮਾਲਾ ਗੁਰੂ ਆਸ਼ੇ ਅਨੁਸਾਰ ਨਹੀਂ ਹੈ। ਇਸ ਲਈ ਉਸ ਨੂੰ ਗੁਰਬਾਣੀ ਨਹੀਂ ਕਿਹਾ ਜਾ ਸਕਦਾ।**

12. ਤਾਂ ਫਿਰ ਰਾਗ ਮਾਲਾ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਦਰਜ ਕਿਵੇਂ ਹੋ ਗਈ ?

ਮਾਲੂਮ ਹੁੰਦਾ ਹੈ ਕਿ ਕਿਸੇ ਰਾਗਾਂ ਦੇ ਪ੍ਰੇਮੀ ਅਨਜਾਣ ਸਿੱਖ ਲਿਖਾਰੀ ਨੂੰ ਰਾਗਾਂ ਦੇ ਨਾਂ ਕੰਠ ਕਰਨ ਦਾ ਸ਼ੌਕ ਪੈਦਾ ਹੋਇਆ। ਸ਼ਾਇਦ ਵਾਧੂ ਕਾਗਜ਼ ਉਸ ਕੋਲ ਨਹੀਂ ਹੋਣਾ। ਉਸ ਨੇ ਆਪਣਾ ਸ਼ੌਕ ਪੂਰਾ ਕਰਨ ਲਈ ਰਾਗਮਾਲਾ ਸ੍ਰੀ ਗੁਰੂ ਗਰੰਥ ਸਾਹਿਬ ਦੀ ਹੱਥ ਲਿਖਿਤ ਬੀੜ ਦੇ ਵਾਧੂ ਪੱਤਰੇ ਤੇ ਲਿਖ ਲਈ। ਇਹ ਗਲਤੀ ਉਸ ਤੋਂ ਉਸੇ ਤਰ੍ਹਾਂ ਹੋ ਗਈ ਜਿਸ ਤਰ੍ਹਾਂ ਕਈ ਹੱਥ ਲਿਖਤ ਬੀੜਾਂ ਵਿਚ ਸਿਆਹੀ ਬਣਾਉਣ ਦੀ ਜਾਂ ਹੋਰ ਵਾਧੂ ਗੱਲਾਂ, ਤਪ ਦੇ ਨੁਸਖੇ ਆਦਿ ਵੀ ਮਿਲਦੇ ਹਨ। ਪਰ ਪਿਛੋਂ ਇਸ ਅਨਭੋਲ ਹੋਈ ਗ਼ਲਤੀ ਨੂੰ, ਗ਼ਲਤੀ ਨਾਲ, ਰੱਬੀ ਬਾਣੀ ਦਾ ਦਰਜਾ ਦਿੱਤਾ ਗਿਆ ਤੇ ਇਹ ਰਾਗ ਮਾਲਾ ਵੀ ਸਿਆਹੀ ਦੀ

ਵਿਧੀ ਵਾਂਗ ਹੀ ਲਗਾਤਾਰ ਹੋਰ ਹੱਥ ਲਿਖਤ ਬੀੜਾਂ ਵਿਚ ਨਕਲ ਹੋਣ ਲੱਗ ਪਈ। ਇਹ ਭੁਲ ਇਕ ਸਦੀ ਨਹੀਂ, ਦੋ ਸਦੀਆਂ ਤੋਂ ਵੀ ਵੱਧ ਸਮੇਂ ਤੱਕ ਹੁੰਦੀ ਰਹੀ ਤੇ ਬਾਅਦ ਵਿਚ ਖਾਲਸਾ ਪੰਥ ਨੂੰ ਜੰਗਾਂ-ਜੁੱਧਾਂ ਤੇ ਹੋਰ ਪੰਥਕ ਰੁਝੇਵਿਆਂ ਦੇ ਕਾਰਨ ਇਸ ਗ਼ਲਤੀ ਨੂੰ ਰੋਕਣ ਦਾ ਸਮਾਂ ਨਾ ਮਿਲਿਆ। ਉਸ ਤੋਂ ਬਾਅਦ ਜ਼ਮਾਨੇ ਦਾ ਅੰਧ ਵਿਸ਼ਵਾਸ਼ ਵਧ ਜਾਣ ਕਰਕੇ ਇਸ ਬਾਰੇ ਵਿਚਾਰ ਕਰਨ ਦੀ ਬਹੁਤ ਘੱਟ ਵਿਅਕਤੀਆਂ ਨੇ ਹਿੰਮਤ ਕੀਤੀ ਹੈ।

13. ਸਭ ਤੋਂ ਪਹਿਲਾਂ ਭਾਈ ਸੰਤੋਖ ਸਿੰਘ ਜੀ ਕਰਤਾ ਗੁਰੂ ਪ੍ਰਤਾਪ ਸੂਰਯ ਨੇ ਲਿਖਿਆ ਸੀ ਕਿ ਰਾਗਮਾਲਾ ਗੁਰਬਾਣੀ ਨਹੀਂ ਹੈ ਅਤੇ ਇਹ ਆਲਿਮ ਕਵੀ ਦੀ ਰਚਨਾ ਹੈ। ਉਹ ਲਿਖਦੇ ਹਨ :—

"ਲਿਖੇ ਸਮਸਤ ਸਵੱਈਏ ਸੌਊ ਸ੍ਰੀ ਗਰੰਥ ਸਾਹਿਬ ਕੇ ਮਾਹੀ
ਅੰਤ ਸਰਬ ਕੇ ਲਿਖ ਮੁਦਾਵਣੀ ਮੁਦੱਰਤ
ਮੁਹਰ ਲਗੀ ਜਿਨ ਵਾਹੀ
ਭੋਗ ਸਗਲ ਬਾਣੀ ਕੋ ਪਾਯੋ ਮਹਿਮਾ ਜਿਸ ਕੀ ਕਹੀ ਨਾ ਜਾਇ
ਭਉਜਲ ਭੇਰੋ ਜਹਾਜ ਅਤ ਬਡ ਪ੍ਰਭ ਕ੍ਰਿਪਾ ਤੇ ਧਾਰ ਪ੍ਰਾਇ।"
"ਰਾਗਮਾਲਾ ਸ੍ਰੀ ਗੁਰੂ ਕ੍ਰਿਤ ਨਹਿ,
ਹੈ ਮੁਦਾਵਣੀ ਲਗਿ ਗੁਰ ਬੈਨ ॥
ਇਸ ਮਹਿ ਨਹਿ ਸੰਸੋ ਕਛੁ ਕਰੀਅਹਿ,
ਜੇ ਸੰਸੇ ਅਵਿਲੋਕਹ ਨੈਨ ॥
ਮਾਧਵ ਨਲ ਆਲਮ ਕਵਿ ਕੀਨਸਿ,
ਤਿਸ ਮਹਿ ਨਿਰਤਕਾਰੀ ਕਹਿ ਭੈਨ ॥
ਰਾਗ ਰਾਗਨੀ ਨਾਮ ਗਿਨੇ ਤਹਿ,
ਯਾ ਤੇ ਸ੍ਰੀ ਅਰਜਨ ਕ੍ਰਿਤ ਹੈ ਨ ॥
ਇਹ ਸੁਧ ਨਹੀਂ ਲਿਖੀ ਇਹ ਗੁਰਨੇ,
ਕਿਧੋਂ ਸਿਖ ਕਾਹੂ ਲਿਖ ਦੀਨ ॥
ਰਾਗ ਨਾਮੁ ਸਭ ਜਾਨੈ ਰਾਗੀ,
ਯਾ ਕਾਰਨ ਲਿਖ ਦਈ ਪ੍ਰਬੀਨ ॥"
ਸ੍ਰੀ ਗੁਰੂ ਗ੍ਰਿਰਾ ਨਾਮ ਹਰਿ ਕੇ ਬਿਨ,

ਸੰਤਨ ਮਹਿਮਾ ਬਿਨ ਨਹਿ ਕੀਨ ॥
ਭਰਯੋ ਮਹੱਦ ਫਲ ਪਠਬੇ, ਸੁਨਬੇ,
ਲਿਖਬੇ, ਗੁਨਬੇ ਚਹੇ ਸਿ ਲੀਨ ॥

ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ ਵਿਚ ਹੇਠ ਲਿਖੇ ਅਨੁਸਾਰ ਲਿਖਿਆ ਹੈ :—

ਸਮਤ ਉਨੀਂ ਸੌ ਛੇ ਮਾਹਿ ਬਿਕ੍ਰਮ ਪਾਵਨ, ਕਤਕ, ਆਹਿ,
ਸੰਤ ਕ੍ਰਿਪਾਲ ਸਿੰਘ ਕੇ ਡੇਰੇ, ਪੰਥ ਇਕੱਠਾ ਭਇਉ ਵਧੇਰੇ।
ਇਸ ਪਰ ਭਇਉ ਵਿਚਾਰ ਅਪਾਰਾ,
ਦੀਪ ਮਾਲ ਪਰ ਨਿਰਣੇ ਵਾਰਾ,
ਭਇਉ ਨਿਬੇਰ ਵਿਚਾਰਿਉ ਯਾ ਹੈ,
ਰਾਗ ਮਾਲਾ ਗੁਰਬਾਣੀ ਨਾ ਹੈ।

ਪੰਡਿਤ ਤਾਰਾ ਸਿੰਘ ਜੀ ਨੇ ਵੀ "ਗੁਰਮਤਨਿਰਣਯ ਸਾਗਰ" ਅਤੇ ਗੁਰੂ ਗਿਰਾਰਥ ਕੋਸ਼" ਵਿਚ ਭਾਈ ਸੰਤੋਖ ਸਿੰਘ ਜੀ ਦੇ ਖਿਆਲ ਦੀ ਪ੍ਰੋੜ੍ਹਤਾ ਕੀਤੀ ਹੈ। ਉਸ ਤੋਂ ਬਾਅਦ ਗਿਆਨੀ ਸ਼ੇਰ ਸਿੰਘ ਜੀ ਨੇ ਆਪਣੀ ਪੁਸਤਕ "ਰਾਗ-ਮਾਲਾ ਦਰਪਣ" ਅਤੇ ਮਾਸਟਰ ਮੋਤਾ ਸਿੰਘ ਜੀ ਨੇ "ਹਸ਼ਰ ਰਾਗਮਾਲਾ" ਵਿਚ ਰਾਗਮਾਲਾ ਦਾ ਖੰਡਨ ਕੀਤਾ ਸੀ। ਗਿਆਨੀ ਸਰਦੂਲ ਸਿੰਘ ਜੀ, ਡਾਕਟਰ ਚਰਨ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ ਨਾਭਾ, ਭਾਈ ਰਣਧੀਰ ਸਿੰਘ ਜੀ, ਨਾਰੰਗਵਾਲ, ਪੰਡਿਤ ਹਜਾਰਾ ਸਿੰਘ ਜੀ, ਪੰਡਿਤ ਗੋਬਿੰਦ ਸਿੰਘ ਜੀ, ਪੰਡਿਤ ਕਰਤਾਰ ਸਿੰਘ ਜੀ ਦਾਖਾ, ਗਿਆਨੀ ਦਿੱਤ ਸਿੰਘ ਜੀ, ਸੰਤ ਅਰਜਨ ਸਿੰਘ ਜੀ ਵੈਦ, ਗਿਆਨੀ ਬਿਸ਼ਨ ਸਿੰਘ ਜੀ ਟੀਕਾਕਾਰ, ਡਾ: ਸਾਹਿਬ ਸਿੰਘ ਜੀ ਅਤੇ ਬਾਬੂ ਤੇਜਾ ਸਿੰਘ ਜੀ ਨੇ ਵੀ ਰਾਗਮਾਲਾ ਦਾ ਖੰਡਨ ਕੀਤਾ ਹੈ। ਪਹਿਲੇ ਪਹਿਲ ਭਾਈ ਵੀਰ ਸਿੰਘ ਜੀ ਵੀ ਰਾਗਮਾਲਾ ਦੇ ਵਿਰੋਧੀ ਸਨ ਪਰ ਬਾਅਦ ਵਿਚ ਬਾਬੂ ਤੇਜਾ ਸਿੰਘ ਜੀ ਨਾਲ ਇਕ ਦੋ ਨਿਕੰਮੀਆਂ ਜਿਹੀਆਂ ਗੱਲਾਂ ਬਾਰੇ ਮੱਤ-ਭੇਦ ਹੋ ਜਾਣ ਕਰਕੇ ਰਾਗਮਾਲਾ ਦੇ ਹਾਮੀ ਹੋ ਗਏ ਸਨ। ਹੁਣ ਜਦੋਂ ਪੰਥ ਦੇ ਕਈ ਉਘੇ ਵਿਦਵਾਨਾਂ ਨੇ ਡੂੰਘੀ ਖੋਜ ਪੜਤਾਲ ਕਰਕੇ ਰਾਗਮਾਲਾ ਬਾਰੇ ਅਸਲੀਅਤ ਦੱਸ

ਦਿੱਤੀ ਹੈ ਅਤੇ ਉਹ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਵਿਖੇ ਪੜ੍ਹੀ ਵੀ ਨਹੀਂ ਜਾਂਦੀ, ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੂੰ ਚਾਹੀਦਾ ਹੈ ਕਿ ਪੰਥ ਦੀ ਆਗੂ ਜਮਾਤ ਹੋਣ ਦੇ ਨਾਤੇ ਉਹ ਸਮੂਹ ਸਿੱਖ ਸੰਗਤਾਂ ਨੂੰ ਬਿਨਾਂ ਹੋਰ ਦੇਰ੍ਹੀ ਦੇ ਰਾਗ ਮਾਲਾ ਦੀ ਅਸਲੀਅਤ ਬਾਰੇ ਜਾਣੂ ਕਰਾ ਦੇਣ ਅਤੇ ਸਿੱਖ ਰਹਿਤ ਮਰਯਾਦਾ ਨਾਮੀ ਪੁਸਤਕ ਵਿਚ ਸਾਫ ਸਾਫ ਇਹ ਛਪਵਾ ਦੇਣ ਕਿ ਰਾਗਮਾਲਾ ਗੁਰਬਾਣੀ ਨਹੀਂ ਹੈ, ਇਸ ਲਈ ਉਸ ਦਾ ਪਾਠ ਨਹੀਂ ਕਰਨਾ ਚਾਹੀਦਾ ਅਤੇ ਅੱਗੋਂ ਤੋਂ ਰਾਗਮਾਲਾ ਨੂੰ ਸ੍ਰੀ ਗੁਰੂ ਗਰੰਥ ਸਾਹਿਬ ਦੀਆਂ ਬੀੜਾਂ ਵਿਚ ਵੀ ਨਹੀਂ ਛਪਵਾਉਣਾ ਚਾਹੀਦਾ।

—0—